# ਬਾਬਾ-ਇ-ਫਾਰਸੀ ਪ੍ਰੋ. ਗੁਲਵੰਤ ਸਿੰਘ

(ਸਫਾ 7 ਦੀ ਬਾਕੀ)

ਹਰ ਰੋਜ਼ ਸ਼ਾਮੀ ਬੱਸ ਵਿਚ ਬੈਠਕੇ ਹੋਟਲ ਤੋਂ ਫੁਲਕਾ ਛਕਦੇ ਤੇ ਬੱਸ ਵਿਚ ਵਾਪਸ। ਯੂਨੀਵਰਸਿਟੀ ਦੀ ਬੱਸ ਵਿਚ ਸੀਟ ਨਾ ਹੋਣ ਕਾਰਨ ਖੜ੍ਹੇ ਹੁੰਦੇ, ਤਦ ਕੋਈ ਵਿਦਿਆਰਥੀ ਸੀਟ ਦੇਣ ਲਈ ਉਠਦਾ। ਉਹ ਸੀਟ ਲੈਣ ਦੀ ਥਾਂ ਆਖਦੇ, ''ਤੁਹਾਨੂੰ ਕਿਸੇ ਡਾਕਟਰ ਨੇ ਦੱਸਿਆ ਹੈ ਕਿ ਖੁਦ ਹੀ ਹਿਸਾਬ ਲਗਾ ਲਿਆ ਹੈ। ਕਿ ਗੁਲਵੰਤ ਸਿੰਘ ਖਲੋਣ ਦੇ ਸਮਰਥ ਨਹੀਂ?'' ਹੁਣ ਪ੍ਰੋਫੈਸਰ ਖੜ੍ਹੇ ਹੋਣ ਤਾਂ ਵਿਦਿਆਰਥੀ ਨਾ ਬੈਠਣ ਜੋਗਾ ਨਾ ਉਠਣ ਜੋਗਾ। ਜੇ ਪ੍ਰੋਫੈਸਰ ਸਾਹਿਬ ਬੈਠੇ ਹਨ ਤੇ ਨਾਲ ਦੀ ਸੀਟ ਖਾਲੀ ਦੇਖ ਕੇ ਵਿਦਿਆਰਥੀ ਬੈਠ ਗਿਆ, ਤਦ ਪੁਛਣਗੇ, ''ਕੀ ਪੜ੍ਹ ਲਿਆ ਹੈ ਤੇ ਕੀ ਪੜ੍ਹ ਰਹੇ ਹੋ?'' ਵਿਦਿਆਰਥੀ ਨੇ ਉੱਤਰ ਦਿੱਤਾ, ''ਜੀ ਅੰਗਰੇਜ਼ੀ ਦੀ ਐਮ.ਏ. ਕਰਨ ਪਿੱਛੋਂ ਹੁਣ ਪੰਜਾਬੀ ਦੀ ਐਮ.ਏ. ਕਰ ਰਿਹਾ ਹਾਂ।'' ਫਿਰ ਪੁੱਛਦੇ, ''ਚਲੋ ਅੰਗਰੇਜ਼ੀ ਬਾਬਤ ਨਹੀਂ ਪੁੱਛਾਂਗਾ ਕਿਉਂਕਿ ਇਹ ਤੁਹਾਡੇ ਵਸਦਾ ਮੁਆਮਲਾ ਨਹੀਂ ਹੈ। ਕੀ ਪੰਜਾਬੀ ਦਾ ਇਕ ਵਾਕ ਵੀ ਦਰੁਸਤ ਲਿਖ ਜਾਂ ਬੋਲ ਸਕਦੇ ਹੋ?'' ਵਿਦਿਆਰਥੀ ਇਉਂ ਦੌੜਦੇ ਜਿਵੇਂ ਗੁਲੇਲ ਦੇਖ ਕੇ ਕਾਂ ਉਡਦਾ ਹੈ।

ਪ੍ਰੋ. ਲਹਿਰੀ ਇਕ ਦਿਨ ਕਹਿਣ ਲੱਗੇ, ''ਨਿੰਦਿਆ ਚੁਗਲੀ ਤਾਂ ਆਪਾਂ ਸਾਰੇ ਹੀ ਕਰ ਲੈਂਦੇ ਹਾਂ ਪਰ ਪ੍ਰੋਫੈਸਰ ਗੁਲਵੰਤ ਸਿੰਘ ਵੱਲੋਂ ਕੀਤੀ ਨਿੰਦਿਆ ਬੜੀ ਖਤਰਨਾਕ ਹੁੰਦੀ ਸੀ। ਅਸੀਂ ਜੋ ਕੂੜ ਕਬਾੜ ਬੋਲਦੇ ਹਾਂ, ਇਕ ਤਾਂ ਉਸ ਦਾ ਸੁਣਨ ਵਾਲੇ ਗੰਭੀਰ ਨੋਟਿਸ ਨਹੀਂ ਲੈਂਦੇ, ਦੂਜੇ, ਪ੍ਰੋ. ਗੁਲਵੰਤ ਸਿੰਘ ਵਿਦਵਾਨ ਹੋਣ ਕਰਕੇ ਸਿਸਟੇਮੈਟਿਕ ਢੰਗ ਨਾਲ ਫੱਟੀ ਪੋਚਦੇ। ਕਿਸੇ ਦਾ ਘਾਣ ਕਰਨ ਲਈ ਉਹ ਗੱਲ ਇਉਂ ਸ਼ੁਰੂ ਕਰਦੇ, ''ਇਕ ਗੱਲ ਦੱਸਦਾ ਹਾਂ, ਅਜ਼ਮਾਇਸ਼ ਕਰਕੇ ਦੇਖ ਲੈਣੀ, ਠੀਕ ਨਿਕਲੇਗੀ। ਜਿਸ ਬੰਦੇ ਬਾਬਤ ਗੱਲ ਕਰਨ ਲੱਗਾ ਹਾਂ ਉਸ ਦਾ ਨਾਮ ਨਹੀਂ ਲਵਾਂਗਾ, ਕਿਉਂਕਿ ਨਾਮ ਲੈਣ ਨਾਲ ਤਾਂ ਚੁਗਲੀ ਹੋ ਜਾਂਦੀ ਹੈ। ਆਖੋਗੇ ਗੁਲਵੰਤ ਸਿੰਘ ਚੁਗਲਖੋਰ ਹੈ। ਹੈਨ ਪਟਿਆਲੇ ਦੇ, ਰਿਟਾਇਰਡ ਅੰਮ੍ਰਿਤਸਰੋਂ ਹੋਏ। ਹੁਣ ਕੁਰਤਾ ਪਜਾਮਾ ਪਹਿਨਦੇ ਹਨ। ਦਰਮਿਆਨਾ ਕੱਦ ਹੈ। ਅਧਿਆਪਕ ਅੰਗਰੇਜ਼ੀ ਦੇ ਰਹੇ ਪਰ ਮੂੰਹ ਫਾਰਸੀ ਨੂੰ ਵੀ ਮਾਰ ਲੈਂਦੇ ਹਨ। ਉਨ੍ਹਾਂ ਨੂੰ ਉਸਤਾਦਾਂ ਦੇ ਉਸਤਾਦ ਕਹੋ ਤਾਂ ਵਧੀਕ ਖੁਸ਼ ਹੁੰਦੇ ਹਨ। ਜਿਸ ਖਰੜੇ ਦਾ ਹਵਾਲਾ ਉਨ੍ਹਾਂ ਨੇ ਆਪਣੀ ਫਲਾਣੀ ਕਿਤਾਬ ਦੇ ਪੰਨਾ ਨੰਬਰ ਫਲਾਂ ਉਪਰ ਦਿੱਤਾ ਹੈ ਕੀ ਤੁਹਾਨੂੰ ਪਤਾ ਹੈ ਉਹ ਖਰੜਾ ਉਨ੍ਹਾਂ ਨੇ ਚੋਰੀ ਕਰਕੇ ਲਿਆਂਦਾ ਹੋਇਆ ਹੈ? ਮੈਨੂੰ ਇਹ ਵੀ ਪਤਾ ਹੈ ਕਿਸ ਦਾ ਖਰੜਾ ਹੈ ਅਸਲ ਵਿਚ ਉਹ। ਪਰ ਚੋਰ ਦਾ ਨਾਮ ਨਹੀਂ ਲਵਾਂਗਾ ਕਿਉਂਕਿ ਫਿਰ ਲੋਕ ਕਹਿਣਗੇ ਗੁਲਵੰਤ ਸਿੰਘ ਚੁਗਲੀਆਂ ਕਰਦਾ ਫਿਰਦਾ ਹੈ।''

ਇਹ ਗੱਲ ਸੁਣਾ ਕੇ ਲਹਿਰੀ ਸਾਹਿਬ ਕਹਿਣ ਲੱਗੇ, ''ਮੈਂ ਉਨ੍ਹਾਂ ਦਾ ਵਿਦਿਆਰਥੀ ਵੀ ਰਿਹਾ ਹਾਂ ਤੇ ਇਕੋ ਛੱਤ 'ਤੇ ਨੌਕਰੀ ਵੀ ਉਨ੍ਹਾਂ ਦੇ ਨੇੜੇ ਬੈਠ ਕੇ ਕੀਤੀ ਪਰ ਮੈਂ ਉਨ੍ਹਾਂ ਨੂੰ ਇਹ ਨਹੀਂ ਪਤਾ ਲੱਗਣ ਦਿੱਤਾ ਕਿ ਮੇਰਾ ਨਾਮ ਕੀ ਹੈ। ਇਹ ਮੇਰੀ ਵੱਡੀ ਪ੍ਰਾਪਤੀ ਹੈ। ਇਸ਼ਾਰਿਆਂ ਨਾਲ ਮੇਰੀ ਰਗੜਾਈ ਕਦੀ ਕਰਨਗੇ, ਤਾਂ ਔਧਿਆਂ ਨੂੰ ਗੱਲ ਸਮਝ ਆਵੇਗੀ ਔਧਿਆਂ ਨੂੰ ਨਹੀਂ। ਸੋ 50% ਬਚਾਅ ਵੀ ਜੇ ਇਸ ਪ੍ਰੋਫੈਸਰ ਤੋਂ ਹੋ ਜਾਵੇ ਤਦ ਬੁਰੀ ਗੱਲ ਨਹੀਂ।''

ਪੰਜ ਚਾਰ ਜਣੇ ਅਸੀਂ ਪੰਜਾਬੀ ਭਵਨ ਤੋਂ ਕਾਫੀ-ਹਾਊਸ ਜਾ ਰਹੇ ਸਾਂ ਕਿ ਪ੍ਰੋਫੈਸਰ ਸਾਹਿਬ ਰਾਹ ਵਿਚ ਮਿਲ ਗਏ। ਇਕ ਅਧਿਆਪਕ ਨੇ ਕਿਹਾ, ''ਪ੍ਰੋਫੈਸਰ ਸਾਹਿਬ ਆਓ ਤੁਹਾਨੂੰ ਚਾਹ ਪਿਲਾਈਏ।'' ਪ੍ਰੋ. ਗੁਲਵੰਤ ਸਿੰਘ ਬੋਲੇ, ''ਕੀ ਤੁਹਾਨੂੰ ਕਿਸੇ ਨੇ ਦੱਸਿਆ ਹੈ ਕਿ ਗੁਲਵੰਤ ਸਿੰਘ ਕੰਗਾਲ ਹੋ ਗਿਆ ਹੈ ਤੇ ਚਾਹ ਪੀਣ ਲਈ ਉਸ ਪਾਸ ਪੈਸੇ ਨਹੀਂ? ਇਸ ਹਿੰਦੁਸਤਾਨ ਨਾਮ ਦੇ ਮੁਲਕ ਦਾ ਵਿਗੜਿਆ ਹੋਇਆ ਅਰਥਚਾਰਾ ਤਾਂ ਮੰਨਿਆ ਮੈਂ ਆਪਣੇ ਪੈਸਿਆਂ ਨਾਲ ਠੀਕ ਨਹੀਂ ਕਰ ਸਕਦਾ ਪਰ ਚਾਹ ਪੀਣ ਜੋਗਾ ਤਾਂ ਅਜੇ ਹਾਂ ਹੀ ਨਾ।'' ਇਸ ਪ੍ਰੋਫੈਸਰ ਨੇ ਵਿਗੜਦੀ ਗੱਲ ਦਰੁਸਤ ਕਰਨ ਦੀ ਮਨਸ਼ਾ ਨਾਲ ਕਿਹਾ, ''ਚਲੋ ਇਉਂ ਕਰ ਲੈਂਦੇ ਹਾਂ ਕਿ ਤੁਸੀਂ ਸਾਨੂੰ ਚਾਹ ਪਿਲਾ ਦਿਉ।'' ਪ੍ਰੋ. ਗੁਲਵੰਤ ਸਿੰਘ ਨੇ ਕਿਹਾ, ''ਕੀ ਭੂਤਕਾਲ ਵਿਚ ਤੁਸੀਂ ਕਦੀ ਮੇਰੇ ਮਿੱਤਰ ਰਹੇ ?'' ਉਸ ਨੇ ਉੱਤਰ ਦਿੱਤਾ। ''ਜੀ ਕਦੀ ਨਹੀਂ।'' ਫਿਰ ਪ੍ਰਸ਼ਨ-''ਵਰਤਮਾਨ ਕਾਲ ਵਿਚ ਕੀ ਤੁਸੀਂ ਮੇਰੇ ਮਿੱਤਰ ਹੋ?'' ਉੱਤਰ ਮਿਲਿਆ ''ਨਹੀਂ ਜੀ।'' ਤੀਜਾ ਪ੍ਰਸ਼ਨ, ''ਭਵਿੱਖ ਵਿਚ ਮੇਰੇ ਨਾਲ ਤੁਹਾਡੀ ਮਿੱਤਰਤਾ ਦੀ ਕੋਈ ਸੰਭਾਵਨਾ?'' ਉੱਤਰ, ''ਨਹੀਂ ਜੀ।'' ''ਫਿਰ ਚਾਹ ਦੀ ਉਮੀਦ ਨਿਰਮੂਲ ਹੈ। ਜਾਓ ਆਪਣਾ ਅਤੇ ਮੇਰਾ ਵਕਤ ਨਸ਼ਟ ਨਾ ਕਰੋ।''

ਇਕ ਵਿਦਵਾਨ ਨੇ ਉਨ੍ਹਾਂ ਦੀ ਲਿਖਤ ਦਾ ਇਕ ਹਿੱਸਾ ਚੋਰੀ ਕਰਕੇ ਆਪਣੀ ਰਚਨਾ ਵਿਚ ਵਰਤ ਲਿਆ, ਹਵਾਲਾ ਨਹੀਂ ਦਿੱਤਾ। ਵਿਦਵਾਨ ਸੱਜਨ ਨੂੰ ਸਾਹਮਣੇ ਦੇਖ ਕੇ ਬੋਲੇ, ''ਤੁਹਾਡੀਆਂ ਅਤੇ ਮੇਰੀਆਂ ਲਿਖਤਾਂ ਵਿਚ ਵਾਕ ਹਨ ਤੇ ਵਾਕ ਸ਼ਬਦਾਂ ਨਾਲ ਬਣੇ ਹਨ। ਤੁਹਾਡੇ ਵੱਲੋਂ ਅਤੇ ਮੇਰੇ ਵੱਲੋਂ ਵਰਤੇ ਸਾਰੇ ਦੇ ਸਾਰੇ ਵਾਕ ਡਿਕਸ਼ਨਰੀ ਵਿਚ ਮੌਜੂਦ ਹਨ। ਮੇਰੀ ਤੇ ਤੁਹਾਡੀ ਲਿਖਤ ਵਿਚ ਜੇ ਕੋਈ ਫਰਕ ਹੈ ਤਾਂ ਉਹ ਹੈ ਸ਼ਬਦਾਂ ਅਤੇ ਵਾਕਾਂ ਨੂੰ ਵਰਤਣ ਦੀ ਤਰਤੀਬ ਦੀ ਭਿੰਨਤਾ। ਤੁਹਾਡੀ ਤਰਤੀਬ ਹੋਰ, ਮੇਰੀ ਹੋਰ ਹੈ ਪਰ ਇਹ ਕਿਵੇਂ ਹੋ ਗਿਆ ਕਿ ਇਕ ਤੁਹਾਡੀ ਲਿਖਤ ਵਿਚ ਸ਼ਬਦਾਂ ਅਤੇ ਵਾਕਾਂ ਦੀ ਤਰਤੀਬ ਹੂਬਹੂ ਉਹੀ ਹੈ ਜਿਹੜੀ ਮੇਰੀ ਕਿਤਾਬ ਵਿਚਲੀ ਲਿਖਤ ਦੀ?''

ਗੱਗੇ ਪੈਰ ਬਿੰਦੀ (ਭਾਵ ਫਾਰਸੀ ਦੀ ਗ਼ੈਨ ਧੁਨੀ) ਦਾ ਉਚਾਰਣ ਬੜੀ ਸ਼ੁੱਧਤਾ ਨਾਲ ਘੋਟ ਕੇ ਕਰਦੇ ਸਨ। ਪਨਸਾਰੀ ਦੀ ਦੁਕਾਨ ਤੇ ਜਾ ਕੇ ਪੁੱਛਿਆ, ''ਗ਼ੁਲਕੰਦ ਹੈ?'' ਪਨਸਾਰੀ ਵੀ ਉਸਤਾਦ ਨਿਕਲਿਆ, ਕਹਿਣ ਲੱਗਾ, ''ਜੀ ਹੈ ਜ਼ਰੂਰ ਪਰ ਏਨਾ ਗਾਹੜਾ ਨਹੀਂ ਜਿਨਾ ਤੁਸੀਂ ਮੰਗਿਆ ਹੈ।''

ਇਕ ਦਿਨ ਮੈਨੂੰ ਪੁੱਛਿਆ, ''ਦੁਨੀਆਂ ਦੀ ਪ੍ਰਸਿੱਧ ਇਮਾਰਤ ਜਿਸ ਨੂੰ ਲੋਕ ਫਖਰ ਨਾਲ ਦੇਖਦੇ ਹਨ, ਉਹ ਹੈ ਇੰਗਲੈਂਡ ਦਾ ਬਕਿੰਘਮ ਪੈਲੇਸ। ਕੀ ਤੁਹਾਨੂੰ ਪਤਾ ਹੈ ਉਸ ਦਾ ਨਕਸ਼ਾ ਕਿਸ ਨੇ ਬਣਾਇਆ ਸੀ?'' ਮੈਨੂੰ ਪਤਾ ਨਹੀਂ ਸੀ। ਕਹਿਣ ਲੱਗੇ, ''ਸਾਰੀ ਦੁਨੀਆਂ ਦੇ ਮਾਹਿਰਾਂ ਨੇ ਆਪਣੇ ਆਪਣੇ ਡਿਜ਼ਾਈਨ ਭੇਜੇ ਸਨ ਮਨਜ਼ੂਰ ਹੋਣ ਲਈ। ਇਹ ਜਿਹੜਾ ਮਹਿਲ ਬਣਿਆ ਹੈ, ਜਿਸ ਬੰਦੇ ਨੇ ਇਸ ਦਾ ਨਕਸ਼ਾ ਬਣਾਇਆ ਤੇ ਮਨਜ਼ੂਰ ਹੋਇਆ, ਉਹ ਫਗਵਾੜੇ ਦਾ ਇਕ ਸਿੱਖ ਸੀ। ਉਸ ਦਾ ਨਾਮ ਅੱਜ ਨਹੀਂ ਦੱਸਾਂਗਾ। ਉਸ ਬਾਰੇ ਜਾਣਨ ਲਈ ਕਿਸੇ ਦਿਨ ਘਰ ਆਉਣਾ।''

ਇਕ ਦੁਪਹਿਰ ਤੁਰੇ ਜਾਂਦਿਆਂ ਜੇਬ ਵਿਚ ਹੱਥ ਮਾਰਿਆ। ਦੋ ਪੋਸਟਕਾਰਡ ਕੱਢੇ ਤੇ ਕਿਹਾ ਦੋਵੇਂ ਪੜ੍ਹੋ। ਦਿੱਲੀ ਤੋਂ ਕਿਸੇ ਸਿੱਖ ਦਾ ਖਤ ਸੀ ਜਿਸ ਵਿਚ ਉਨ੍ਹਾਂ ਤੋਂ ਪੁੱਛਿਆ ਗਿਆ ਸੀ ਕਿ ''ਕੀ ਦਸਮਗ੍ਰੰਥ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ? ਲਗਦਾ ਹੈ ਕੁੱਝ ਬਾਣੀਆਂ ਉਨ੍ਹਾਂ ਦੀਆਂ ਨਹੀਂ।'' ਪ੍ਰੋ. ਗੁਲਵੰਤ ਸਿੰਘ ਨੇ ਉੱਤਰ ਦਿੱਤਾ, ''ਸਾਡੇ ਵੇਲੇ ਤੱਕ ਇਹ ਹੁੰਦਾ ਆਇਆ ਕਿ ਗੁਰੂ ਦੀ ਰਚੀ ਬਾਣੀ ਦਾ ਅਸੀਂ ਪਾਠ ਕਰਦੇ। ਤੁਹਾਡੇ ਖ਼ਤ ਤੋਂ ਪਤਾ ਲੱਗਾ ਹੈ ਗੁਰੂ ਜੀ ਨੇ ਬਾਣੀ ਰਚਦਿਆਂ ਤੁਹਾਡੀ ਪਸੰਦ ਨਾ-ਪਸੰਦ ਦਾ ਖਿਆਲ ਨਹੀਂ ਰੱਖਿਆ। ਕੁੱਝ ਬਾਣੀ, ਉਨ੍ਹਾਂ ਨੂੰ ਚਾਹੀਦਾ ਸੀ ਸਿੱਖਾਂ ਦੀ ਫੁਰਮਾਇਸ਼ ਵਾਲੀ ਰਚਦੇ ਪਰ ਉਹ ਤਾਂ ਮਨਮਰਜ਼ੀ ਕਰ ਗਏ। ਕੀ ਇਲਾਜ ਕਰੀਏ ਹੁਣ ਆਪਾਂ?''

ਮੈਂ ਆਪਣੇ ਭਰਾ ਦੇ ਘਰ ਗਿਆ ਹੋਇਆ ਸਾਂ ਤਾਂ ਮੇਰੀ ਤਾਂ ਪਤਨੀ ਦਾ ਫੋਨ ਆਇਆ, ''ਤੁਰੰਤ ਘਰ ਆ ਜਾਉ। ਪ੍ਰੋ. ਗੁਲਵੰਤ ਸਿੰਘ ਜੀ ਘਰ ਆਏ ਹਨ।'' ਉਹ ਪਹਿਲੀ ਵਾਰ ਮੇਰੇ ਘਰ ਆਏ ਸਨ। ਆਖਰੀ ਵਾਰ ਵੀ ਇਹੀ ਸੀ। 19 ਨਵੰਬਰ ਸੰਨ 2000. ਬੱਚਿਆਂ ਨਾਲ ਗੱਲਾਂ ਕਰ ਰਹੇ ਸਨ। ਮੈਂ ਪੁੱਜਾ ਤੇ ਬੋਲੇ, ''ਖਾਣ ਪੀਣ ਦੀ ਸੁਲਾਹ ਮਾਰਨ ਵਿਚ ਵਕਤ ਜ਼ਾਇਆ ਨਹੀਂ ਕਰਨਾ। ਜ਼ਰੂਰੀ ਕੰਮ ਆਇਆ ਹਾਂ। ਤੁਹਾਡੇ ਰਾਹੀਂ ਹੋਵੇਗਾ। ਕਰਵਾ ਸਕਦੇ ਹੋ ਤੁਸੀਂ। ਕੰਮ ਇਹ ਹੈ ਕਿ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦਾ ਫਾਰਸੀ ਭਾਸ਼ਾ ਵਿਚ ਤਰਜਮਾ ਕਰਨਾ ਚਾਹੁੰਦਾ ਹਾਂ। ਕਿੰਨਾ ਕੁ ਚਿਰ ਸਾਹਾਂ ਦਾ ਸਾਥ ਰਹੇ ਪਤਾ ਨਹੀਂ। ਵਾਈਸਚਾਂਸਲਰ ਨੂੰ ਮਿਲ ਕੇ ਮੈਨੂੰ ਇਹ ਪ੍ਰਾਜੈਕਟ ਦਿਵਾਉ। ਇਹ ਕੰਮ ਪੂਰਾ ਕਰ ਪਾਵਾਂਗਾ ਕਿ ਨਹੀਂ- ਪਤਾ ਨਹੀਂ। ਠੀਕ ਕਰ ਪਾਵਾਂਗਾ, ਇਹ ਵੀ ਕੋਈ ਦਾਅਵਾ ਨਹੀਂ। ਜਪੁਜੀ ਸਾਹਿਬ ਦਾ ਤੇ ਜਾਪੁ ਸਾਹਿਬ ਦਾ ਤਰਜਮਾ ਛਪ ਚੁੱਕਾ ਹੈ। ਦਾਇਨਸ਼ਵਰਾਂ ਨੇ ਅੱਛੀਆਂ ਰਾਵਾਂ ਦਿੱਤੀਆਂ ਹਨ। ਇਨ੍ਹਾਂ ਬਾਣੀਆਂ ਨੂੰ ਅਨੁਵਾਦ ਕਰਨ ਵਕਤ ਇਕ ਇਕ ਪੰਕਤੀ ਫਾਰਸੀ ਵਿਚ ਲਿਖ ਕੇ ਵਾਰ ਵਾਰ ਇਉਂ ਪੜ੍ਹਦਾ ਸਾਂ ਜਿਵੇਂ ਜੁਆਨ ਸਿੱਖ ਮੁੰਡਾ ਦਸਤਾਰ ਸਜਾ ਕੇ ਵਾਰ ਵਾਰ ਸ਼ੀਸ਼ਾ ਦੇਖਦਾ ਹੈ ਕਿ ਠੀਕ ਬੰਨ੍ਹੀ ਵੀ ਗਈ ਹੈ ਕਿ ਨਹੀਂ।''

ਮੈਂ ਕਿਹਾ, ''ਜੀ ਕੋਸ਼ਿਸ਼ ਕਰਦੇ ਹਾਂ। ਵਾਈਸਚਾਂਸਲਰ ਆਸਾਨੀ ਨਾਲ ਤਾਂ ਦੁੱਧ ਦੀ ਬਾਲਟੀ ਭਰਦੇ ਨਹੀਂ ਹੁੰਦੇ। ਜੇ ਸਫਲ ਨਾ ਹੋ ਸਕਿਆ ਤਾਂ ਬੁਰਾ ਨਾ ਮਨਾਉਣਾ।'' ਉਹ ਧਿਆਨ ਮਗਨ ਬੋਲਦੇ ਗਏ, ''ਮੈਂ ਕੋਈ ਬਹੁਤ ਹੀ ਕਮਾਲ ਕਰ ਦਿਖਾਵਾਂਗਾ ਅਜਿਹਾ ਕੋਈ ਦਾਅਵਾ ਨਹੀਂ। ਗੁਰੂ ਮਹਾਰਾਜ ਜਿੰਨੇ ਕੁ ਮਿਹਰਬਾਨ ਹੋਣਗੇ ਉਨੀ ਕੁ ਇੱਜ਼ਤ ਮਿਲੇਗੀ। ਕਥਾ ਹੈ ਕਿ ਜਦੋਂ ਸ੍ਰੀ ਰਾਮ ਚੰਦਰ ਜੀ ਲੰਕਾ ਦਾ ਪੁਲ ਬਣਾਉਣ ਲੱਗੇ ਤਾਂ ਲੋਕਾਂ ਨੇ ਦੇਖਿਆ, ਇਕ ਗਲਹਿਰੀ ਪਾਣੀ ਵਿਚ ਛਾਲ ਮਾਰਦੀ, ਫਿਰ ਰੇਤੇ ਵਿਚ ਲੇਟਦੀ, ਫਿਰ ਪਾਣੀ ਵਿਚ, ਫਿਰ ਰੇਤੇ ਵਿਚ। ਕਿਸੇ ਨੇ ਪੁੱਛਿਆ, ''ਇਹ ਕੀ ਖੇਡ ਹੋਈ ਬੀਬੀ?'' ਗਲਹਿਰੀ ਬੋਲੀ, ''ਖੇਡ ਨਹੀਂ ਹੈ। ਸਮੁੰਦਰ ਨੂੰ ਸੁਕਾ ਰਹੀ ਹਾਂ।'' ਪੁੱਛਣ ਵਾਲਾ ਹੱਸ ਪਿਆ। ''ਸੁਕਾ ਦਏਂਗੀ ?'' ਗਲਹਿਰੀ ਬੋਲੀ, ''ਦਾਅਵਾ ਨਹੀਂ ਕਰਦੀ ਕਿ ਸੁਕਾ ਦਿਆਂਗੀ। ਕੋਸ਼ਿਸ਼ ਅਵੱਸ਼ ਕਰਾਂਗੀ। ਜਿੰਨੀ ਤਾਕਤ ਮਿਲੀ ਹੈ ਲਾ ਦਿਆਂਗੀ ਸਾਰੀ।''

ਇਹ ਗੱਲ ਸੁਣਾ ਕੇ ਉਠੇ ਤੇ ਸਹਿਜੇ ਸਹਿਜੇ ਚੱਲ ਪਏ। ਕਹਿਣ ਲੱਗੇ, ''ਅਰਬੀ, ਫਾਰਸੀ, ਸੰਸਕ੍ਰਿਤ, ਅੰਗਰੇਜ਼ੀ ਜਾਣਨ ਵਾਲੇ ਬੜੇ ਮਿਲ ਜਾਣਗੇ ਤੁਹਾਨੂੰ ਆਲਿਮ। ਇਹ ਇਕ ਸਿੱਖ ਗੁਲਵੰਤ ਸਿੰਘ ਨਹੀਂ ਮਿਲੇਗਾ ਤੁਹਾਨੂੰ ਦੁਬਾਰਾ ਕਦੀ।'' ਉਹ ਚਲੇ ਗਏ। ਕਹਿਣ ਨੂੰ ਤਾਂ ਮੈਂ ਸੌਂ ਗਿਆ ਪਰ ਨੀਂਦ ਨਹੀਂ ਆਈ ਸਹੀ। ਖੌਫਨਾਕ ਜੰਗਲ ਵਿਚੋਂ ਡਰਾਉਣੀਆਂ ਆਵਾਜ਼ਾਂ ਦੀਆਂ ਸੱਟਾਂ ਸਿਰ ਉਪਰ ਵੱਜਦੀਆਂ ਰਹੀਆਂ...ਨਹੀਂ ਮਿਲੇਗਾ ਇਹ ਸਿੱਖ ਗੁਲਵੰਤ ਸਿੰਘ ਮੁੜਕੇ ਤੁਹਾਨੂੰ...। ਸਵਖਤੇ ਜਲਦੀ ਅੱਖ ਖੁੱਲ੍ਹ ਗਈ। ਰੱਬ ਦਾ ਨਾਮ ਲੈ ਕੇ ਵਾਈਸ ਚਾਂਸਲਰ ਨੂੰ ਪੱਤਰ ਲਿਖਿਆ ਤੇ ਵੀਸੀ ਦੀ ਕੋਠੀ ਦੇ ਦਰਬਾਨ ਨੂੰ ਇਹ ਪੱਤਰ ਫੜਾ ਕੇ ਘਰ ਆ ਗਿਆ। ਕੰਮ ਹੋਵੇ ਨਾ ਹੋਵੇ। ਆਪਣੇ ਸਿਰ ਤੋਂ ਭਾਰ, ਤਾਂ ਉੱਤਰਿਆ। ਇਸ ਤੋਂ ਅਗਲੇ ਦਿਨ ਸਵੇਰੇ 7 ਵਜੇ ਵਾਈਸਚਾਂਸਲਰ ਦੀ ਕੋਠੀ ਤੋਂ ਲਿਫਾਫਾ ਮਿਲਿਆ। ਪੱਤਰ ਦਾ ਜਵਾਬ ਸੀ, ''ਪੰਨੂ ਸਾਹਿਬ ਧੰਨਵਾਦ। ਪ੍ਰੋਜੈਕਟ ਪ੍ਰਵਾਨ ਹੈ। ਜਿਵੇਂ ਚਾਹੁਣ ਪ੍ਰੋਫੈਸਰ ਗੁਲਵੰਤ ਸਿੰਘ ਜੀ ਦੀ ਮੱਦਦ ਤੁਸੀਂ ਕਰਨੀ ਜੀ।

ਸਹੀ/ ਵਾਈਸਚਾਂਸਲਰ

21.11.2000''

ਖੁਸ਼ ਖੁਸ਼ ਉਨ੍ਹਾਂ ਨੂੰ ਖਬਰ ਦੇਣ ਉਨ੍ਹਾਂ ਦੇ ਫਲੈਟ 'ਤੇ ਗਿਆ। ਮੈਂ ਖਬਰ ਦੱਸ ਕੇ ਉਨ੍ਹਾਂ ਦੇ ਚਰਨੀਂ ਹੱਥ ਲਾਉਣੇ ਚਾਹੇ ਤਾਂ ਜੱਫੀ ਪਾ ਕੇ ਕਹਿਣ ਲੱਗੇ, ''ਇਉਂ ਨਹੀਂ ਕਰਨਾ। ਸਿੱਖੀ ਵਿਚ ਊਚ-ਨੀਚ ਨਹੀਂ ਕੋਈ। ਅਸੀਂ ਸਭ ਭਰਾ ਹਾਂ ਤੇ ਗੁਰੂ ਮਹਾਰਾਜ ਜੀ ਦੇ ਬੱਚੇ ਹਾਂ।'' ਮੈਂ ਕਿਹਾ, ''ਜੀ ਸਿੱਖੀ ਵਿਚ ਬਾਕਾਇਦਾ ਊਚ ਨੀਚ ਮੌਜੂਦ ਹੈ। ਜਨਮ ਕਰਕੇ ਨਹੀਂ, ਕਰਮਾਂ ਕਰਕੇ ਤਾਂ ਯਕੀਨਨ ਹੈ ਹੀ। ਚੰਗੇ ਕਰਮਾਂ ਵਾਲਾ ਉਚਾ ਹੈ, ਮਾੜੇ ਕਰਮਾਂ ਵਾਲਾ ਨੀਵਾਂ। ਤੁਸੀਂ ਮੇਰੇ ਅਧਿਆਪਕ ਹੋ, ਗੁਣਵਾਨ ਹੋ, ਸਤਿਕਾਰ ਕਰਨ ਦਾ ਮੇਰਾ ਹੱਕ ਤੁਸੀਂ ਕਿਵੇਂ ਖੋਹ ਸਕਦੇ ਹੋ ਮੇਰੇ ਤੋਂ?'' ਮੇਰਾ ਇਹ ਗੱਲਾਂ ਲਿਖਣ ਦਾ ਅਜਿਹਾ ਅਰਥ ਬਿਲਕੁਲ ਨਹੀਂ ਕਿ ਮੈਂ ਕੋਠੀਆ ਜਾਂ ਪ੍ਰਾਜੈਕਟ ਦਿਵਾ ਸਕਣ ਲਈ ਕੋਈ ਸਮਰੱਥ ਬੰਦਾ ਹਾਂ। ਮੇਰਾ ਮਤਲਬ ਇਹ ਦੱਸਣਾ ਹੈ ਕਿ ਪ੍ਰੋਫੈਸਰ ਗੁਲਵੰਤ ਸਿੰਘ ਅਜਿਹੀ ਸ਼ਖਸੀਅਤ ਸੀ ਕਿ ਵਿਦਿਆਰਥੀਆਂ ਤੋਂ ਲੈ ਕੇ ਵੱਡੇ ਬੰਦਿਆਂ ਤੱਕ ਸਭ ਦੇ ਸਭ ਆਪਣੇ ਆਪ ਨੂੰ ਤਿਆਰ ਕਰੀ ਬੈਠੇ ਸਨ ਕਿ ਉਨ੍ਹਾਂ ਦੇ ਕੰਮ ਆਈਏ। ਉਹ ਲਾਸਾਨੀ ਸਨ।

ਦਲੀਪ ਕੌਰ ਟਿਵਾਣਾ ਨੇ ਸਹੀ ਕਿਹਾ, ''ਉਨ੍ਹਾਂ ਨੇ ਸਾਰੀ ਉਮਰ ਵਾਜ਼ਾਂ ਨਹੀਂ ਕਿਸੇ ਤੋਂ ਮਰਵਾਈਆਂ। ਰੱਬ ਦੀ ਪਹਿਲੀ ਵਾਜ ਨਾਲ ਬਿਨਾਂ ਕਿਸੇ ਝਿਜਕ, ਆਰਾਮ ਨਾਲ ਉਹ ਅਨੰਤ ਯਾਤਰਾ ਲਈ ਤੁਰ ਪਏ।''

ਉਨ੍ਹਾਂ ਨੇ ਕਿਹਾ ਸੀ ਕਿ ਮਈ ਜੂਨ ਦੇ ਮਹੀਨੇ ਇਥੇ ਬਰਫਾਂ ਨਹੀਂ ਪਈਆਂ ਕਦੀ। ਪਰ ਦਸੰਬਰ ਦੇ ਮਹੀਨੇ ਜਦੋਂ ਅਸੀਂ ਉਨ੍ਹਾਂ ਦੀ ਚਿਤਾ ਤਿਆਰ ਕਰਨ ਲਈ 8 ਤਰੀਕ ਨੂੰ ਲੱਕੜੀਆਂ ਚਿਣ ਰਹੇ ਸਾਂ ਤਾਂ ਸਭ ਨੇ ਲੂਆਂ ਵਗਦੀਆਂ ਦੇਖੀਆਂ। ਪਿਆਰੇ ਗੁਲਵੰਤ ਸਿੰਘ ਸਾਹਿਬ, ਦਸੰਬਰ ਵਿਚ ਜੇ ਲੂਆਂ ਵਗ ਸਕਦੀਆਂ ਹਨ ਤਦ ਜੂਨ ਮਹੀਨੇ ਵਿਚ ਬਰਫ ਪੈ ਸਕਦੀ ਹੈ। ਇਹ ਸੰਭਵ ਹੈ। ਗੁਰਬਾਣੀ ਵਿਚ ਬੜੇ ਹਵਾਲੇ ਹਨ ਕਿ ਕੁਦਰਤ ਕਦੀ ਕਦੀ ਆਪਣਾ ਸੁਭਾਅ ਬਦਲ ਲਿਆ ਕਰਦੀ ਹੈ। ਐਨ ਸੰਭਵ ਹੈ ਕਿ ਅੱਗ ਵਿਚ ਫੁੱਲ ਖਿੜਨ। ਐਨ ਸੰਭਵ ਹੈ ਕਿ ਬਾਗੀਂ ਖਿੜੇ ਫੁੱਲਾਂ ਵਿਚੋਂ ਲਾਟ ਨਿਕਲੇ। ਗੁਰਬਾਣੀ ਸਹੀ ਹੈ। ਕੇਵਲ ਗੁਰਬਾਣੀ ਸਹੀ ਹੈ।